14/PG

# ਪੰਜਾਬੀ ਲਈ ਹੰਭਲਾ

(16)

ਪੰਜਾਬੀ ਵਿਭਾਗ

ਪਟਿਆਲਾ ਤੇ ਪੂਰਬੀ ਪੰਜਾਬ

ਰਿਆਸਤੀ ਯੂਨੀਅਨ

# ਪੰਜਾਬੀ ਲਈ ਹੰਭਲਾ

ਹੁਣ ਅਸੀਂ ਪੰਜਾਬੀ ਨੂੰ ਉਨਤ ਕਰਨਾ ਹੈ। ਹਾਂ, ਉਸ ਬੋਲੀ ਨੂੰ ਅਪਨਾਉਣਾ ਹੈ ਜਿਸਦੇ ਚਿਰਕਾਲ ਹੋਇਆ, ਸਦੀਆਂ ਹੀ ਲੰਘ ਗਈਆਂ, ਆਰੀਆ ਵੀਰਾਂ ਨੇ ਪੰਜ ਦਰਿਆਵਾਂ ਦੀ ਵਿਸ਼ਾਲ ਧਰਤੀ ਤੇ ਵਿਚਰਦਿਆਂ ਆਪਣੇ ਧਰਮ-ਪੁਸਤਕ ਰਚੇ ਤੇ ਮੁੜ ਜਿਸ ਦੀ ਮਿਠਾਸ ਵਿਚ ਸੱਯਦ ਵਾਰਸ ਸ਼ਾਹ ਨੇ ਕਹਿਰਾਂ ਦਾ ਉਹ ਦਰਦ ਭਰਿਆ ਜੋ ਅੱਜ ਭੀ ਹਰੇਕ ਪੰਜਾਬੀ, ਕੀ ਨੱਢਾ ਤੇ ਕੀ ਜੁਆਨ, ਨਰ ਨਾਰ, ਹਿੰਦੂ, ਸਿਖ ਤੇ ਮੁਸਲਮਾਨ ਹੀਰ-ਰਾਂਝੇ ਦਾ ਕਲਾਮ ਪੜ੍ਹ ਸੁਣ ਕੇ ਆਪਣੇ ਰੋਮ ਰੋਮ ਅੰਦਰ ਕਿਸੇ ਝੁਣ-ਝੁਣੀ ਦਾ ਅਹਿਸਾਸ ਕਰਨੋਂ ਰੁਕ ਨਹੀਂ ਸਕਦਾ। ਏਸੇ ਬੋਲੀ ਵਿਚ ਬੁੱਲ੍ਹੇ ਨੇ ਕਾਫ਼ੀਆਂ ਕਹੀਆਂ ਅਤੇ ਫ਼ਰੀਦ ਨੇ ਸ਼ਲੋਕ ਉਚਾਰੇ। ਇਹੋ ਬੋਲੀ ਸੀ ਜਿਸ ਰਾਹੀਂ ਕਿਸੇ ਮਤ-ਮਤਾਂਤਰ ਦੇ ਪਰਚਾਰ ਹਿਤ ਨਹੀਂ, ਸਗੋਂ ਪੰਜਾਬੀਆਂ ਦੀ ਸੁੱਤੀ ਅਤੇ ਬੇਹਿੱਸ ਕੌਮੀਅਤ ਨੂੰ ਹਲੂਣਾ ਦੇਣ ਲਈ ਬਾਬੇ ਨਾਨਕ ਨੇ ਆਪਣੀ ਬਾਣੀ ਰਚੀ ਤੇ ਗੁਰੂ ਅਰਜਨ ਦੇਵ ਨੇ ਇਸਦੀ ਸਥਿਰਤਾ ਲਈ ਇਸਨੂੰ ਆਦਿ ਗੁਰੂ ਗ੍ਰੰਥ ਸਾਹਿਬ ਦਾ ਰੂਪ ਦਿਤਾ। ਸ਼ਾਹ ਮੁਹੰਮਦ ਨੇ ਇਹੋ ਬੋਲੀ ਵਰਤ ਕੇ ਪੰਜਾਬੀ ਸੰਸਾਰ ਵਿਚ ਆਪਣੇ ਲਈ ਅਮਰ ਥਾਂ ਪੈਦਾ ਕੀਤੀ। ਜਿਥੇ ਇਹ 'ਹਮਦਮ', 'ਸ਼ਰਫ਼', ਤੇ ਸ਼ਹਾਬੁਦੀਨ ਆਦਿ ਮੁਸਲਮਾਨ ਪੰਜਾਬੀਆਂ ਨੇ

ਸੰਵਾਰੀ ਸਾਂਭੀ, ਉਥੇ ਜੋਸ਼ੂਆ ਫਜ਼ਲਦੀਨ ਅਤੇ ਐਸ. ਪੀ. ਸਿੰਘਾ ਜਿਹੇ ਈਸਾਈਆਂ ਤੋਂ ਇਲਾਵਾ ਲਾਲਾ ਬਿਹਾਰੀ ਲਾਲ, ਕਿਰਪਾ ਸਾਗਰ, ਧਨੀ ਰਾਮ, ਰਾਮਸਰਨ ਦਾਸ, ਈਸ਼ੂਰ ਚੰਦਰ; ਦੇਵਿੰਦਰ ਸਤਿਆਰਥੀ ਅਤੇ ਬਲਵੰਤਗਾਰਗੀ ਆਦਿ ਪੰਜਾਬ-ਵਾਸੀ ਪੰਜਾਬੀ ਦੇ ਪਰਵਾਨੇ ਹਿੰਦੂ ਕਵੀ, ਕਹਾਣੀ ਲਿਖਣ ਵਾਲੇ ਤੇ ਹੋਰ ਲੇਖਕਾਂ ਨੇ ਭੀ ਇਸਨੂੰ ਆਪਣੀ ਮਿਹਨਤ ਤੇ ਅਮੁੱਲ ਲਿਖਤਾਂ ਦੁਆਰਾ ਵਾਹ ਵਾਹ ਮਾਂਜਿਆ ਤੇ ਲਿਸ਼ਕਾਇਆ। ਸਿਖ ਲਿਖਾਰੀਆਂ ਦੀ ਭੀ ਏਸ ਬੰਨੇ ਕੀਤੀ ਗਈ ਸੇਵਾ ਕੋਈ ਥੋੜੀ ਘਾਲ ਨਹੀਂ।

ਪਰ

ਅਜੇ ਹੋਰ ਹੰਭਲੇ ਦੀ ਲੋੜ ਹੈ। ਅੰਗ੍ਰੇਜ਼ ਦੇ ਰਾਜ ਵਿਚ ਮੁਸਲਮਾਨ ਦੀ ਹਕੂਮਤੀ ਬਹੁ-ਸੰਮਤੀ ਨੇ ਅੰਗ੍ਰੇਜ਼ੀ ਤੇ ਉਰਦੂ ਨੂੰ ਅੱਗੇ ਅੱਗੇ ਲਿਆ ਕੇ ਪੰਜਾਬੀ ਨਾਲ ਧੱਕਾ ਕਮਾਇਆ ਜ਼ਰੂਰ, ਪਰ ਜਿਹੜੀ ਬੋਲੀ ਸਦੀਆਂ ਪਰਤੀ ਮਾਂ ਦੀ ਝੋਲੀ ਤੋਂ ਲੈ ਸਾਰੇ ਮਰਨੇ ਪਰਨੇ ਦੇ ਕਾਰਜਾਂ ਵਿਚ ਸਾਥ ਦੇਂਦੀ ਆਈ ਹੋਵੇ, ਉਹ ਨਾ ਮਰ ਸਕਦੀ ਸੀ ਨਾ ਹੁਣ ਮਾਰੀ ਹੀ ਜਾ ਸਕਦੀ ਹੈ। ਅੱਜ ਪੰਜਾਬੀ ਦੇ ਅਕਾਸ਼ ਵਿਚ ਆਜ਼ਾਦੀ ਦੇ ਪਹੁ-ਫੁਟਾਲੇ ਨਾਲ ਆਸ਼ਾ ਦੀ ਸੂਰਜ ਰਿਸ਼ਮਾਂ ਨੇ ਭੀ ਸਾਡੇ ਦਿਲ-ਹਦੇ ਲਾਲ ਕਰ ਦਿੱਤੇ ਹਨ। ਹਰ ਪੰਜਾਬੀ ਹਿਰਦੇ ਵਿਚ ਪੰਜਾਬੀ ਲਈ ਚਾਅ ਦੇ ਅਪਣੱਤ ਦਾ ਅਹਿਸਾਸ ਹੈ। ਅਤੇ ਇਹ ਹੋਵੇ ਵੀ ਕਿਉਂ ਨਾ ?

ਜਦੋਂ ਕਿ ਪਟਿਆਲਾ ਤੇ ਪੂਰਬੀ ਪੰਜਾਬ ਰਿਆਸਤੀ ਯੂਨੀਅਨ ਦੀ

ਸਰਕਾਰ ਨੇ ਪੰਜਾਬੀ ਨੂੰ ਆਪਣੇ ਪੈਰਾਂ ਤੇ ਖੜੇ ਹੋਣ ਲਈ ਇਸਨੂੰ ਹਰ-ਪ੍ਰਕਾਰ ਦੀ ਸਹਾਇਤਾ ਦੇਣ ਦਾ ਬੀੜਾ ਹੀ ਨਹੀਂ ਸਗੋਂ ਏਸ ਬੰਨੇ ਚੋਖਾ ਕਦਮ ਭੀ ਚੁਕ ਲਿਆ ਹੈ। ਪਟਿਆਲਾ ਰਿਆਸਤ ਵਿਚ ਪਿਛਲੇ ਦੋ ਸਾਲਾਂ ਤੋਂ ਪੰਜਾਬੀ ਕੋਸ਼ ਤਿਆਰ ਕਰਨ ਲਈ ਮਸਾਲਾ ਇਕੱਠਾ ਕੀਤਾ ਜਾ ਰਿਹਾ ਹੈ ਅਤੇ ਪਟਿਆਲਾ ਯੂਨੀਅਨ ਵਿਚ ਏਸ ਸਾਲ ਤੋਂ ਮਹਿਕਮਾ ਪੰਜਾਬੀ ਦੀ ਸਥਾਪਨਾ ਪੰਜਾਬੀ ਦੀ ਹਰ-ਪਾਸੀ ਉੱਨਤੀ ਦੀ ਸੂਚਕ ਹੀ ਨਹੀਂ ਸਗੋਂ ਇਕ ਸ਼ਰਤ ਭੀ ਹੈ।

ਯੂਨੀਅਨ ਦਾ ਕੁਲ ਬਜਟ ਅਤੇ ਅਰਥ ਮੰਤਰੀ ਦਾ ਬਜਟ-ਭਾਸ਼ਨ ਭੀ ਪੰਜਾਬੀ ਬੋਲੀ ਵਿਚ ਪਰਕਾਸ਼ਤ ਹੋਏ ਹਨ ਅਤੇ ਪੰਜਾਬੀ ਸੰਸਾਰ ਵਿਚ ਇਹ ਪਹਿਲੀ ਮਿਸਾਲ ਹੋਣ ਕਰਕੇ ਪੰਜਾਬੀ ਨੂੰ ਪਿਆਰ ਕਰਨ ਵਾਲਿਆਂ ਲਈ ਜਿਥੇ ਇਹ ਮਾਣ ਕਰਨ ਦਾ ਮੌਕਾ ਹੈ, ਉਥੇ ਉਹਨਾਂ ਲਈ ਪੰਜਾਬੀ ਦੇ ਸਰਕਾਰੀ ਬੋਲੀ ਬਣ ਜਾਣ ਦੇ ਭਵਿੱਖ ਬਾਰੇ ਆਸ਼ਾਵੰਦ ਹੋਣ ਦਾ ਭੀ ਇਕ ਸੁਨਹਿਰੀ ਅਵਸਰ ਹੈ। ਦੋ ਸਾਲ ਦੇ ਸਮੇਂ ਅੰਦਰ ਯੂਨੀਅਨ ਸਕੱਤ੍ਰੇਤ ਵਿਚ ਪੰਜਾਬੀ ਹੀ ਲਿਖਾ ਪੜ੍ਹੀ ਦਾ ਸਾਧਨ ਬਣਾਏ ਜਾਣ ਦਾ ਨਿਸ਼ਾਨ ਹੈ ਅਤੇ ਸ਼ਹਿਰ ਸ਼ਹਿਰ ਅੰਦਰ ਪੰਜਾਬੀ ਸਭਾਵਾਂ ਕਾਇਮ ਕਰ ਕੇ ਅਤੇ ਕਵੀ ਦਰਬਾਰਾਂ, ਇਨਾਮੀ ਟਾਕਰਿਆਂ, ਅਤੇ ਲੈਕਚਰਾਂ ਦੁਆਰਾ **ਪੰਜਾਬੀ-ਪਿਆਰ ਲਹਿਰ** ਨੂੰ ਪਿੰਡ ਪਿੰਡ ਵਿਚ ਚਲਾ ਦੇਣ ਦਾ ਯਤਨ ਭੀ ਮਹਿਕਮਾ ਪੰਜਾਬੀ ਦੀ ਸਕੀਮ ਵਿਚੋਂ ਇਕ

ਮੁਖ ਯਤਨ ਹੈ।

ਉਚੇ ਦਰਜੇ ਦੇ ਇਕ ਮਾਸਕ ਪੱਤਰ ਤੋਂ ਛੁਟ ਬੱਚਿਆਂ ਲਈ ਭੀ ਇਕ ਸਚਿੱਤਰ ਰਸਾਲਾ ਜਾਰੀ ਕੀਤਾ ਜਾਵੇਗਾ ਅਤੇ ਮਹਿਕਮਾ ਪੰਜਾਬੀ ਵਲੋਂ ਵਖ ਵਖ ਵਿਸ਼ਿਆਂ ਤੇ ਵਿਦਵਾਨ ਲਿਖਾਰੀਆਂ ਦੇ ਰਚੇ ਪੁਸਤਕ ਛਾਪ ਕੇ ਲਾਗਤ ਮਾਤਰ ਕੀਮਤ ਤੇ ਦੇਣ ਦੀ ਵਿਉਂਤ ਭੀ ਵਿਚਾਰ ਥੱਲੇ ਹੈ। ਮਹਿਕਮਾ ਪੰਜਾਬੀ ਦਾ ਆਪਣਾ ਇਕ ਵੱਡਾ ਸੁੰਦਰ ਪੁਸਤਕਾਲਾ ਤਿਆਰ ਕੀਤਾ ਜਾ ਰਿਹਾ ਹੈ ਅਤੇ ਪਿੰਡਾਂ ਵਿਚ ਛੋਟੀਆਂ ਛੋਟੀਆਂ ਲਾਇਬ੍ਰੇਰੀਆਂ ਖੋਲ੍ਹਣ ਦੀ ਸਕੀਮ ਭੀ ਰਚੀ ਜਾ ਰਹੀ ਹੈ। ਯੂਨੀਅਨ ਦੇ ਵਧੇਰੇ ਹਿਸੇ ਵਿਚ ਅਦਾਲਤੀ ਬੋਲੀ ਪਿਛਲੇ ਪੰਜ ਸਾਲਾਂ ਤੋਂ ਪੰਜਾਬੀ ਹੈ ਅਤੇ ਕਾਨੂੰਨੀ ਸ਼ਬਦਾਂ ਨੂੰ ਵਧੇਰੇ ਸਾਂਭ ਸੰਵਾਰਨ ਦੇ ਯਤਨ ਭੀ ਕੀਤੇ ਜਾ ਰਹੇ ਹਨ। ਵਿਗਿਆਨ, ਰਸਾਇਣ, ਭੂਗੋਲ, ਸੰਜਮ, ਅਰਥ, ਗਣਤ ਆਦਿ ਵਿਸ਼ਿਆ ਲਈ ਅੰਗਰੇਜ਼ੀ ਦੇ ਸੰਕੇਤਕ ਸ਼ਬਦਾਂ ਦੇ ਰੂਪ ਲੱਭੇ ਜਾ ਰਹੇ ਹਨ ਅਤੇ ਮਨੇ ਸਨੇ ਕਿਤਾਬੀ ਰੂਪ ਵਿਚ ਛਪਦੇ ਰਹਿਣਗੇ। ਪੰਜਾਬੀ ਬੋਲੀ ਵਿਚ ਨਾਟਕ ਲਿਖਾਏ ਹੀ ਨਹੀਂ ਸਗੋਂ ਯੂਨੀਅਨ ਵਿਚ ਖੇਡੇ ਭੀ ਜਾਣਗੇ। ਏਸ ਹਿਤ ਮਾਹਰ ਸਜਨਾਂ ਦੀ ਕਮੇਟੀ ਬਣਾਈ ਗਈ ਹੈ। ਯੂਨੀਅਨ ਦੇ ਵੱਡੇ ਹਿੱਸੇ ਵਿਚ ਸਕੂਲਾਂ ਦੀ ਵਿਦਿਆ–ਪਰਨਾਲੀ ਪੰਜਾਬੀ ਕੀਤੀ ਗਈ ਹੈ ਅਤੇ ਵਿਦਆਰਥੀਆਂ ਲਈ ਪੁਸਤਕਾਂ ਲਿਖਵਾਈਆਂ ਅਤੇ ਛਪਵਾਈਆਂ ਜਾ ਰਹੀਆਂ ਹਨ। ਕਲਾਕਾਰਾਂ ਦੀ ਸੇਵਾ ਭੀ ਪ੍ਰਾਪਤਾ

ਕੀਤੀ ਜਾ ਰਹੀ ਹੈ, ਤਾਂ ਜੋ ਕਿਤਾਬਾਂ ਵਿਚ ਦਿਲ-ਖਿਚਵੇਂ ਚਿਤਰ ਦੇ ਕੇ ਪੜ੍ਹਾਈ ਲਈ ਵਿਦਿਆਰਥੀਆਂ ਦੇ ਮਨ ਵਿਚ ਚਾਅ ਪੈਦਾ ਕੀਤਾ ਜਾਵੇ। ਗੱਲ ਕੀ ਯੂਨੀਅਨ ਸਰਕਾਰ ਵਲੋਂ ਏਸ ਕੌਮੀ ਕੰਮ ਹਿਤ ਪਹਿਲੇ ਸਾਲ ਲਈ ਪਰਵਾਨ ਕੀਤੀ ਗਈ ਤਿੰਨ ਲੱਖ ਰਕਮ ਦੀ ਕੌਡੀ ਕੌਡੀ ਪੰਜਾਬੀ ਬੋਲੀ ਨੂੰ ਤਰਤੀਬਣ, ਸਾਂਭਣ, ਸੰਵਾਰਨ ਤੇ ਸ਼ਿੰਗਾਰਨ ਹਿਤ ਖਰਚ ਕੀਤੇ ਜਾਣ ਦੀ ਵਿਉਂਤ ਹੈ। ਮਹਿਕਮਾ ਪੰਜਾਬੀ ਹਰ ਮਹੀਨੇ ਲੜੀਵਾਰ ਆਪ ਜੀ ਦੀ ਸੇਵਾ ਵਿਚ ਆਪਣੇ ਪਿਛਲੇ ਮਹੀਨੇ ਦੇ ਕੀਤੇ ਕੰਮ ਦਾ ਵੇਰਵਾ ਲੈ ਕੇ ਪੇਸ਼ ਹੋਇਆ ਕਰੇਗਾ। ਇਹ ਏਸ ਲਈ ਨਹੀਂ ਜੋ ਇਹਨੂੰ ਆਪਣੀ ਕਾਰਗੁਜ਼ਾਰੀ ਦਾ ਕੋਈ ਦਾਹਵਾ ਹੈ, ਇਹ ਕੇਵਲ ਆਪ ਦੇ ਧਿਆਨ ਨੂੰ ਆਪਣੀ ਆਸ਼ਾਵਾਂ ਵਲ ਖਿੱਚੇ ਰੱਖਣ ਦਾ ਇਕ ਤੁੱਛ ਪਰਾਲਾ ਹੋਵੇਗਾ।

ਪੰਜਾਬੀ ਅਕਾਸ਼ ਵਿਚ ਕੁਝ ਪੰਜਾਬੀ ਵੀਰਾਂ ਦੀ ਗ਼ਲਤ-ਫਹਿਮੀ ਦੇ ਬੱਦਲ ਜ਼ਰੂਰ ਛਾ ਰਹੇ ਹਨ। ਵਧਦੀ ਘਟਾ ਦਾ ਕੁਝ ਹਨੇਰਾ ਭੀ ਹੈ, ਪਰ ਦੂਰ ਦਿਸਹੱਦੇ ਤੇ ਬਦਲਾਂ ਦੀ ਕੰਨੀ ਹੇਠਲੀ ਚਲਕੋਰ ਏਸ ਗਲ ਦੀ ਉਗਾਹ ਹੈ ਜੋ ਬਦਲਵਾਈ ਪਾਟਣ ਤੇ ਹੈ ਅਤੇ ਚਾਨਣਾ ਭੀ ਦੂਰ ਨਹੀਂ।

**ਪੰਜਾਬੀ** ਦੇ ਪਰਵਾਨਿਓਂ! ਅਪਣਾ ਆਲਾ-ਦੁਆਲਾ ਤੱਕੋ, ਦਿਲ ਅੰਦਰ ਝਾਤ ਪਾਓ, ਪਿੱਛਾ ਸਾਂਭੋ ਤੇ ਅੱਗਾ ਵਿਚਾਰੋ, ਮੋਢੇ

ਛੱਡੋ, ਅੱਖਾਂ ਉਤਾਂਹ ਤੇ ਧੌਣਾ ਸਿੱਧੀਆਂ ਕਰਨ ਦਾ ਸਮਾਂ ਹੈ। ਪੰਜਾਬੀ ਬੋਲੀ ਨੂੰ ਆਪ ਦੀ ਸੇਵਾ ਦੀ ਲੋੜ ਹੈ ਅਤੇ ਸਾਨੂੰ ਆਪ ਦੇ ਮਿਲਵਰਤਣ ਅਤੇ ਸ਼ੁਭ ਇਛਾਆਂ ਦੀ। ਸਾਨੂੰ ਆਪ ਤੇ ਪੂਰਾ ਮਾਣ ਤੇ ਭਰੋਸਾ ਹੈ ਕਿ ਆਪ ਮਾਤ ਭਾਖਾ ਦੀ ਉਨਤੀ ਲਈ ਵੱਡੇ ਤੋਂ ਵੱਡਾ ਯਤਨ ਕਰੋਗੇ।

ਮਹਿਕਮਾ ਪੰਜਾਬੀ ਪਟਿਆਲਾ ਤੇ ਪੂਰਬੀ ਪੰਜਾਬ
ਰਿਆਸਤੀ ਯੂਨੀਅਨ ਪਟਿਆਲਾ

